# ਉਚਾਰਨ ਕੁੰਜੀ

| ਗੁਰਮੁਖੀ ਚਿੰਨ੍ਹ | ਆਈ. ਪੀ. ਏ. ਚਿੰਨ੍ਹ | ਸ਼ਬਦ ਵਿਚ ਵਰਤੋਂ | ਆਈ. ਪੀ. ਏ. ਰਾਹੀਂ ਲਿਪੀਅੰਤਰਨ |
|---|---|---|---|
| ਸਵਰ | | | |
| ਅ | ə | ਅਟੱਲ | əṭəll |
| ਆ ਾ | a | ਸਾਤਾ | sata |
| ਇ ਿ | ɪ | ਕਿਸ | kɪs |
| ਈ ੀ | i | ਗੀਤ | git |
| ਉ ੁ | ʊ | ਕੁੱਤਾ | kʊtta |
| ਊ ੂ | u | ਜੂਠ | juṭh |
| ਏ ੇ | e | ਦੇਗ | deg |
| ਐ ੈ | ɛ | ਨੈਣ | nɛṇ |
| ਓ ੋ | o | ਪੋਟਾ | poṭṭa |
| ਔ ੌ | ɔ | ਰੌਲ਼ਾ | rɔḷa |
| ਵਿਅੰਜਨ | | | |
| ਸ | s | ਸਨੇਹ | səné |
| ਸ਼ | ṣ | ਸ਼ਬਦ | ṣəbəd |
| ਹ | h | ਹਿੱਸਾ | hɪssa |
| ਕ | k | ਕਿਤੇ | kɪte |
| ਖ | kh | ਖਜਾਨਾ | khəjana |
| ਖ਼ | x | ਖ਼ੁਦਾ | xʊda |
| ਗ | g | ਗਰਮ | gərəm |
| ਗ਼ | g̣ | ਬਾਗ਼ | bag |
| ਘ | k/g | ਘੱਟਾ/ਸੰਘ | kə̀ṭṭa/sə̃g |
| ਚ | c | ਸੱਚ | səcc |
| ਛ | ch | ਕੁੱਛੜ | kʊcchəṛ |
| ਜ | j | ਚੱਜ | cəjj |
| ਜ਼ | z | ਬਜ਼ਾਰ | bəzar |
| ਝ | c/j | ਝਸ/ਕੁਝ | cə̀s/kʊ́j |
| ਟ | ṭ | ਟੇਕ | ṭek |
| ਠ | ṭh | ਠੱਗ | ṭhəgg |
| ਡ | ḍ | ਲੰਡਾ | lə̃ḍa |
| ਢ | ṭ/ḍ | ਢੱਕ/ਨੱਢੀ | ṭə̀kk/nə́ḍḍi |
| ਣ | ṇ | ਖਾਣਾ | khaṇa |
| ਤ | t | ਕਰਤਾ | kərta |

| | | | |
|---|---|---|---|
| ਥ | th | ਹਾਥੀ | ha*th*i |
| ਦ | d | ਤਾਈਦ | tai*d* |
| ਧ | t/d | ਧੱਕਾ/ਸਾਧ | *t*ə̀kka/sá*d* |
| ਨ | n | ਨਫਾ | *n*əpha |
| ਪ | p | ਤਪਸ਼ | tə*pə*ṣ |
| ਫ | ph | ਫੱਕਰ | *ph*əkkər |
| ਫ਼ | f | ਫ਼ਰਵਰੀ | *f*ərvəri |
| ਬ | b | ਤਬਕਾ | tə*b*ka |
| ਭ | p/b | ਭੀੜ/ਲੱਭਣਾ | *p*ìṛ/lə́*bb*əṇa |
| ਮ | m | ਨਾਮ | na*m* |
| ਯ | y | ਯਤੀਮ | *y*ətim |
| ਰ | r | ਨਰ | nə*r* |
| ਲ | l | ਤਲਬ | tə*l*əb |
| ਲ਼ | ḷ | ਕਾਲ਼ਾ | ka*ḷ*a |
| ਵ | v | ਵੈਰ | *v*ɛr |
| ੜ | ṛ | ਦੌੜ | dɔṛ |

1. ਅਨੁਨਾਸਕਤਾ ਦੇ ਚਿੰਨ੍ਹ ਟਿੱਪੀ ' ੰ ' ਅਤੇ ਬਿੰਦੀ ' ਂ ' ਨੂੰ ਆਈ.ਪੀ.ਏ. ਵਿਚ ਚਿੰਨ੍ਹ '~' ਰਾਹੀਂ ਪਰਗਟਾਇਆ ਗਿਆ ਹੈ। ਏਹ ਚਿੰਨ੍ਹ ਸਬੰਧਤ ਸਵਰ ਚਿੰਨ੍ਹ ਦੇ ਉੱਪਰ ਲਾਇਆ ਗਿਆ ਹੈ। ਜਿਵੇਂ ਸ਼ਬਦ 'ਸੰਦ' (sə̃d) ਅਤੇ 'ਅਸਾਂ' (əsã) ਵਿਚ।
2. ਸ਼ਬਦਾਂ ਦੇ ਉਚਾਰਨ ਸਮੇਂ ਨੀਵੀਂ ਅਤੇ ਉੱਚੀ ਸੁਰ ਨੂੰ ਤਰਤੀਬਵਾਰ ਚਿੰਨ੍ਹ '`' ਅਤੇ '´' ਰਾਹੀਂ ਪਰਗਟਾਇਆ ਗਿਆ ਹੈ। ਏਹ ਚਿੰਨ੍ਹ ਸਬੰਧਤ ਸਵਰ ਚਿੰਨ੍ਹ ਉੱਪਰ ਲਾਇਆ ਗਿਆ ਹੈ। ਜਿਵੇਂ ਸ਼ਬਦ 'ਧੀਰ' (tìr) ਅਤੇ 'ਸਾਧ' (sád) ਵਿਚ। ਗੁਰਮੁਖੀ ਧੁਨੀ 'ਹ' ਦਾ ਸ਼ਬਦ ਦੇ ਅਰੰਭ ਵਿਚ ਉਚਾਰਨ ਹੁੰਦਾ ਹੈ ਪਰ ਸ਼ਬਦ ਦੇ ਵਿਚਕਾਰ ਜਾਂ ਅੰਤ ਉੱਤੇ ਆਉਣ ਨਾਲ ਏਹ ਧੁਨੀ ਸੁਰ ਵਿਚ ਬਦਲ ਜਾਂਦੀ ਹੈ ਜਿਵੇਂ 'ਹੱਤਕ' (həttək), 'ਸਨੇਹ' (səné) ਅਤੇ 'ਪੜ੍ਹਾਈ' (pəṛài) ਵਿਚ।
3. ਦੁੱਤ ਵਿਅੰਜਨ ਧੁਨੀ ਨੂੰ ਪਰਗਟਾਉਣ ਲਈ ਗੁਰਮੁਖੀ ਵਿਚ ਅਧਕ ' ੱ ' ਚਿੰਨ੍ਹ ਦੀ ਵਰਤੋਂ ਕੀਤੀ ਜਾਂਦੀ ਹੈ। ਏਹ ਚਿੰਨ੍ਹ ਪੰਜਾਬੀ ਵਿਚ ਸੰਜੁਗਤ ਧੁਨੀ ਵਾਲ਼ੇ ਅੱਖਰ ਤੋਂ ਪੈਹਲੇ ਅੱਖਰ ਦੇ ਉੱਪਰ ਲਾਇਆ ਜਾਂਦਾ ਹੈ ਅਤੇ ਆਈ. ਪੀ. ਏ. ਵਿਚ ਅਜੇਹੀ ਧੁਨੀ ਦੇ ਪਰਗਟਾ ਵਾਲ਼ੇ ਅੱਖਰ ਪਾਏ ਜਾਂਦੇ ਹਨ ਜਿਵੇਂ ਸ਼ਬਦ 'ਲੁੱਟ' (luṭṭ) ਅਤੇ 'ਕੁੱਦ' (kudd) ਵਿਚ।
4. ਸ਼ਬਦ ਦੇ ਉਚਾਰਨ ਸਮੇਂ ਬਲ ਦੇ ਪਰਗਟਾ ਲਈ ਦਬਾ ਚਿੰਨ੍ਹ ਪਾਇਆ ਜਾਂਦਾ ਹੈ ਜਿਵੇਂ 'ਖੜਕਾ' ('khəṛka) ਅਤੇ 'ਖੜਕਾ' (khəṛ'ka) ਵਿਚ।



ਪੰਜਾਬੀ ਯੂਨੀਵਰਸਿਟੀ

# ਪੰਜਾਬੀ-ਅੰਗਰੇਜ਼ੀ ਕੋਸ਼

PUNJABI UNIVERSITY

# PUNJABI-ENGLISH DICTIONARY




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**PUNJABI-ENGLISH DICTIONARY**

*Published by*
Punjabi University, Patiala

ISBN : 81-7380-096-0

ਪਹਿਲੀ ਛਾਪ 1994

*ਸੰਕਲਨ ਕਰਤਾ*
ਮੇਜਰ ਗੁਰਮੁਖ ਸਿੰਘ (ਰਿਟਾ.)

*ਸੰਪਾਦਕ*
ਡਾ. ਸ. ਸ. ਜੋਸ਼ੀ, ਸ. ਮੁਖਤਿਆਰ ਸਿੰਘ ਗਿੱਲ

*ਸੰਪਾਦਕ ਮੰਡਲ*
ਸ. ਮਨਮੰਦਰ ਸਿੰਘ, ਡਾ. ਕੁਲਜੀਤ ਕਪੂਰ

ਦੂਜੀ ਛਾਪ 1999

*ਸੰਪਾਦਕ ਮੰਡਲ*
ਡਾ. ਸ.ਸ. ਜੋਸ਼ੀ, ਸ. ਮੁਖਤਿਆਰ ਸਿੰਘ ਗਿੱਲ
ਸ. ਮਨਮੰਦਰ ਸਿੰਘ, ਡਾ. ਕੁਲਜੀਤ ਕਪੂਰ
ਸ੍ਰੀਮਤੀ ਸੁਮਨ ਪ੍ਰੀਤ, ਸ. ਗੁਰਬਖਸ਼ ਸਿੰਘ

2015
ਪੰਜਵੀਂ ਛਾਪ

ਕਾਪੀਆਂ : 1100
ਮੁੱਲ : 500-00

---

ਡਾ. ਦੇਵਿੰਦਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ ਕੀਤੀ
ਅਤੇ ਮੈ/ਸ ਅਨੰਦ ਸੰਨਜ਼, ਦਿੱਲੀ ਵਿਖੇ ਛਪੀ ।

# ਭੂਮਿਕਾ

ਸੰਸਾਰ ਵਿਚ ਆਵਾਜਾਈ ਅਤੇ ਸੰਚਾਰ ਦੇ ਸਾਧਨਾਂ ਦਾ ਤੇਜ਼ੀ ਨਾਲ ਵਿਕਾਸ ਹੋਣ ਕਾਰਨ ਵੱਖ-ਵੱਖ ਭਾਸ਼ਾਵਾਂ ਬੋਲਣ, ਪੜ੍ਹਨ ਅਤੇ ਸਮਝਣ ਵਾਲੇ ਲੋਕਾਂ ਦਾ ਆਪਸੀ ਸੰਪਰਕ ਵੱਧ ਗਿਆ ਹੈ। ਇਸ ਸੰਪਰਕ ਨਾਲ ਵੱਖ-ਵੱਖ ਬੋਲੀਆਂ ਦਾ ਇਕ-ਦੂਜੀ ਬੋਲੀ ਉਤੇ ਪ੍ਰਭਾਵ ਪੈਣਾ ਆਵੱਸ਼ਕ ਹੋ ਗਿਆ ਹੈ। ਹਰ ਇਕ ਵਿਕਸਿਤ ਜਾਂ ਅਵਿਕਸਿਤ ਭਾਸ਼ਾ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਗ੍ਰਹਿਣ ਕਰ ਰਹੀ ਹੈ। ਭਾਸ਼ਾ ਵਿਚ ਆ ਰਹੀ ਨਵੀਂ ਸੋਚ, ਨਵੀਂ ਖੋਜ, ਨਵੇਂ ਅਨੁਭਵੀ ਚਿੱਤਰ ਪੇਸ਼ ਕਰਨ ਲਈ ਕਈ ਨਵੇਂ ਸ਼ਬਦ ਵੀ ਘੜੇ ਜਾ ਰਹੇ ਹਨ। ਹੋਰ ਬੋਲੀਆਂ ਵਾਂਗ ਪੰਜਾਬੀ ਬੋਲੀ ਵਿਚ ਵੀ ਇਹ ਵਾਧਾ ਹੋ ਰਿਹਾ ਹੈ। ਇਸ ਵਾਧੇ ਨੂੰ ਲੋਕਾਂ ਤਕ ਪੁਚਾਉਣ ਦੇ ਸਾਧਨਾਂ ਵਿਚ ਕੋਸ਼ ਦਾ ਮਹੱਤਵਪੂਰਨ ਯੋਗਦਾਨ ਹੈ। ਦੋ ਭਾਸ਼ੀ ਕੋਸ਼, ਦੋ ਭਾਸ਼ਾਵਾਂ ਨੂੰ ਸਮਝਣ ਵਾਲੇ ਹਰ ਇਕ ਵਿਅਕਤੀ, ਭਾਵੇਂ ਉਹ ਸਿਖਾਂਦਰੂ ਹੋਵੇ ਜਾਂ ਮਾਹਰ, ਲਈ ਲਾਹੇਵੰਦ ਸਿੱਧ ਹੁੰਦਾ ਹੈ।

ਭਾਰਤ ਵਿਚ ਪੰਜਾਬੀ ਭਾਸ਼ਾ ਨਾਲ ਸਬੰਧਤ ਸਭ ਤੋਂ ਪਹਿਲਾਂ ਦੋ ਭਾਸ਼ੀ ਕੋਸ਼ 'ਪੰਜਾਬੀ ਕੋਸ਼' ਲੁਧਿਆਣਾ ਮਿਸ਼ਨ ਨੇ 1854 ਈ. ਵਿਚ ਰਚਿਆ ਸੀ। ਇਸ ਤੋਂ ਬਾਅਦ ਮੈਯਾ ਸਿੰਘ ਨੇ 'ਪੰਜਾਬੀ ਕੋਸ਼' 1895 ਈ. ਵਿਚ ਸੰਪਾਦਤ ਕੀਤਾ। ਇਨ੍ਹਾਂ ਦੋਹਾਂ ਕੋਸ਼ਾਂ ਵਿਚ ਪੰਜਾਬੀ ਭਾਸ਼ਾ ਦੇ ਸ਼ਬਦਾਂ ਦੇ ਅਰਥ ਅੰਗਰੇਜ਼ੀ ਵਿਚ ਦਿੱਤੇ ਹੋਏ ਹਨ। ਵੀਹਵੀਂ ਸਦੀ ਵਿਚ ਇੱਕਾ ਦੁੱਕਾ 'ਪੰਜਾਬੀ-ਅੰਗਰੇਜ਼ੀ ਕੋਸ਼' ਕੁਝ ਪ੍ਰਕਾਸ਼ਕਾਂ ਵੱਲੋਂ ਛਾਪੇ ਗਏ। ਜੇ ਕਿਸੇ ਅਦਾਰੇ ਵੱਲੋਂ 'ਪੰਜਾਬੀ-ਅੰਗਰੇਜ਼ੀ ਕੋਸ਼' ਤਿਆਰ ਕੀਤਾ ਗਿਆ ਹੈ ਤਾਂ ਇਹ ਪੰਜਾਬੀ ਯੂਨੀਵਰਸਿਟੀ ਵੱਲੋਂ ਮੇਜਰ ਗੁਰਮੁਖ ਸਿੰਘ (ਰਿਟਾ.) ਵੱਲੋਂ ਸੰਕਲਿਤ ਕੀਤਾ ਗਿਆ ਸੀ ਅਤੇ ਦਸੰਬਰ 1994 ਵਿਚ ਛਪਿਆ ਸੀ।

ਅੰਗਰੇਜ਼ੀ ਭਾਸ਼ਾ ਲਿਖਣ, ਪੜ੍ਹਨ, ਬੋਲਣ ਅਤੇ ਸਮਝਣ ਵਾਲੇ ਲੋਕ ਬਹੁਤ ਸਾਰੇ ਦੇਸ਼ਾਂ ਵਿਚ ਮਿਲਦੇ ਹਨ। ਪੰਜਾਬੀ ਸ਼ਬਦਾਂ ਦੇ ਅੰਗਰੇਜ਼ੀ ਵਿਚ ਅਰਥ ਦੇਣ ਕਰਕੇ ਇਹ ਕੋਸ਼ ਵਿਦੇਸ਼ਾਂ ਵਿਚ ਵੀ ਲਾਹੇਵੰਦ ਸਿੱਧ ਹੋ ਰਿਹਾ ਹੈ। ਇਸ ਕੋਸ਼ ਦੀ ਪਹਿਲੀ ਐਡੀਸ਼ਨ ਦੀ ਪਾਠਕਾਂ ਵੱਲੋਂ ਕਾਫ਼ੀ ਸ਼ਲਾਘਾ ਅਤੇ ਮੰਗ ਹੋਈ ਅਤੇ ਛਪੀਆਂ ਕਾਪੀਆਂ ਜਲਦੀ ਹੀ ਖ਼ਤਮ ਹੋ ਗਈਆਂ। ਹਥਲਾ ਕੋਸ਼ ਇਸੇ ਕੋਸ਼ ਦੀ ਸੋਧੀ ਹੋਈ ਦੂਜੀ ਐਡੀਸ਼ਨ ਹੈ।

'ਪੰਜਾਬੀ-ਅੰਗਰੇਜ਼ੀ ਕੋਸ਼' (ਦੂਜੀ ਐਡੀਸ਼ਨ) ਨੂੰ ਪਾਠਕਾਂ ਅੱਗੇ ਪੇਸ਼ ਕਰਨ ਵਿਚ ਮੈਂ ਫ਼ਖਰ ਮਹਿਸੂਸ ਕਰ ਰਿਹਾ ਹਾਂ। ਕੋਸ਼ਕਾਰੀ ਦੇ ਪਿੜ ਵਿਚ ਇਹ ਕੋਸ਼ ਅਹਿਮ ਸਥਾਨ ਰਖਦਾ ਹੈ। ਸੁਹਿਰਦ ਪਾਠਕਾਂ ਵੱਲੋਂ ਭਰਪੂਰ ਸੁਆਗਤ ਦੀ ਆਸ ਹੈ।

**ਜੋਗਿੰਦਰ ਸਿੰਘ ਪੁਆਰ**
*ਵਾਈਸ-ਚਾਂਸਲਰ*
(1993-1999)

ਪੰਜਾਬੀ ਯੂਨੀਵਰਸਿਟੀ
ਪਟਿਆਲਾ
ਜਨਵਰੀ, 1999

# ਸੰਪਾਦਕੀ

ਇਸ ਯੂਨੀਵਰਸਿਟੀ ਵਿਚ 1978 ਈ. ਵਿਚ ਸ਼ਬਦ-ਜੋੜ ਕੋਸ਼ ਸੈੱਲ ਦੀ ਸਥਾਪਨਾ ਹੋਈ ਸੀ, ਜਿਸ ਨੂੰ 1992 ਈ. ਵਿਚ 'ਪੰਜਾਬੀ ਕੋਸ਼ਕਾਰੀ ਵਿਭਾਗ' ਵਿਚ ਬਦਲ ਦਿੱਤਾ ਗਿਆ ਸੀ ਪਰ ਇਸ ਵਿਭਾਗ ਵਿਚ ਅਕਾਦਮਿਕ ਅਮਲੇ ਦੇ ਮੈਂਬਰ ਇਕ ਲੈਕਚਰਾਰ ਜਾਂ ਦੋ ਲੈਕਚਰਾਰ ਤੋਂ ਵੱਧ ਨਾ ਹੋ ਸਕੇ। ਤਿੰਨ-ਚਾਰ ਸਾਲ ਪਹਿਲਾਂ ਮੌਜੂਦਾ ਵਾਈਸ-ਚਾਂਸਲਰ ਡਾ. ਜੋਗਿੰਦਰ ਸਿੰਘ ਪੁਆਰ ਜੀ ਨੇ ਇਸ ਵਿਭਾਗ ਵਿਚ ਚਾਰ ਲੈਕਚਰਾਰਾਂ ਦਾ ਸਟਾਫ਼ ਕਰ ਦਿੱਤਾ ਅਤੇ ਤਕਨੀਕੀ ਸਹਾਇਕ, ਪ੍ਰਾਜੈਕਟ ਸਹਾਇਕ, ਲੈਂਗੂਏਜ ਇਨਵੈਸਟੀਗੇਟਰ, ਡੀਮਾਂਸਟਰੇਟਰ ਆਦਿ ਦੀਆਂ ਹੋਰ ਅਸਾਮੀਆਂ ਵੀ ਦੇ ਦਿੱਤੀਆਂ। ਇਸ ਤੋਂ ਇਲਾਵਾ ਉਹਨਾਂ ਨੇ ਨਿੱਜੀ ਦਿਲਚਸਪੀ ਲੈ ਕੇ ਵਿਭਾਗ ਲਈ ਹੋਰ ਸੁਵਿਧਾਵਾਂ ਵੀ ਮੁਹੱਈਆ ਕੀਤੀਆਂ। ਕੋਸ਼ਕਾਰੀ ਵਿਭਾਗ ਵਾਈਸ-ਚਾਂਸਲਰ ਸਾਹਿਬ ਦਾ ਧੰਨਵਾਦੀ ਹੈ, ਜਿਨ੍ਹਾਂ ਦੀ ਇਸ ਦਿਲਚਸਪੀ ਸਦਕਾ ਇਸ ਵਿਭਾਗ ਵੱਲੋਂ ਕੋਸ਼ਕਾਰੀ ਦੇ ਕਾਰਜ ਵਿਚ ਅਤੀ ਮਹੱਤਵਪੂਰਨ ਕਾਰਜ ਹੋਣੇ ਆਰੰਭ ਹੋ ਗਏ।

ਪਿਛਲੇ ਚਾਰ-ਪੰਜ ਸਾਲਾਂ ਵਿਚ ਪੰਜਾਬੀ ਕੋਸ਼ਕਾਰੀ ਵਿਭਾਗ ਨੇ 'ਪੰਜਾਬੀ-ਅੰਗਰੇਜ਼ੀ ਕੋਸ਼' ਦੀ ਪਹਿਲੀ ਐਡੀਸ਼ਨ, 'ਅੰਗਰੇਜ਼ੀ-ਪੰਜਾਬੀ ਕੋਸ਼' ਦੀ ਸੋਧੀ ਹੋਈ ਪੰਜਵੀਂ ਐਡੀਸ਼ਨ, 'ਅੰਗਰੇਜ਼ੀ-ਪੰਜਾਬੀ ਕੋਸ਼' (ਵਿਦਿਆਰਥੀ ਐਡੀਸ਼ਨ) ਤਿਆਰ ਕੀਤੇ ਹਨ। ਸ਼ਬਦ ਜੋੜਾਂ ਦੇ ਨੇਮ ਬਣਾ ਕੇ ਸ਼ਬਦ ਜੋੜ ਕੋਸ਼ ਦੀ ਦੂਜੀ ਐਡੀਸ਼ਨ ਤਿਆਰ ਕੀਤੀ ਗਈ ਹੈ, ਜੋ ਛਪਾਈ ਦੇ ਅੰਤਿਮ ਪੜਾਅ 'ਤੇ ਹੈ। 'ਸੰਸਕਰਿਤ ਪੰਜਾਬੀ ਕੋਸ਼' ਛਪਾਈ ਲਈ ਪਰੈੱਸ ਨੂੰ ਭੇਜਿਆ ਜਾ ਰਿਹਾ ਹੈ ਅਤੇ 'ਪੰਜਾਬੀ ਪੰਜਾਬੀ ਕੋਸ਼' ਤਿਆਰੀ ਅਧੀਨ ਹੈ। ਥੋੜੇ ਜਿਹੇ ਸਟਾਫ਼ ਵੱਲੋਂ ਕੇਵਲ ਚਾਰ-ਪੰਜ ਸਾਲਾਂ ਵਿਚ ਕੀਤਾ ਗਿਆ ਇਹ ਕੰਮ ਸ਼ਲਾਘਾ-ਯੋਗ ਹੈ।

ਪੰਜਾਬੀ ਕੋਸ਼ਕਾਰੀ ਵਿਭਾਗ ਵੱਲੋਂ ਦਸੰਬਰ 1994 ਵਿਚ ਮੇਜਰ ਗੁਰਮੁਖ ਸਿੰਘ ਦੁਆਰਾ ਸੰਕਲਿਤ 'ਪੰਜਾਬੀ-ਅੰਗਰੇਜ਼ੀ ਕੋਸ਼' ਸੰਪਾਦਤ ਕਰਕੇ ਪਹਿਲੀ ਵਾਰ ਛਾਪਿਆ ਗਿਆ ਸੀ। ਇਸ ਕੋਸ਼ ਦੀ ਦੇਸ਼ ਅਤੇ ਵਿਦੇਸ਼ਾਂ ਵਿਚ ਸ਼ਲਾਘਾ ਹੋਈ ਕਿਉਂਜੋ ਅੰਗਰੇਜ਼ੀ ਜਾਣਨ ਵਾਲੇ ਪੰਜਾਬੀ ਦੇ ਵਿਦਵਾਨਾਂ ਲਈ ਇਹ ਅਤੀ ਲਾਹੇਵੰਦ ਸਿੱਧ ਹੋਇਆ ਹੈ। ਇਸ ਯੂਨੀਵਰਸਿਟੀ ਵੱਲੋਂ ਸਿੱਖਿਆ ਦਾ ਮਾਧਿਅਮ ਪੰਜਾਬੀ ਅਪਣਾਉਣ ਕਰਕੇ, ਪੰਜਾਬ ਸਰਕਾਰ ਦੇ ਦਫ਼ਤਰਾਂ ਵਿਚ ਪੰਜਾਬੀ ਭਾਸ਼ਾ ਦੀ ਵਰਤੋਂ ਹੋਣ ਕਰਕੇ ਅਤੇ ਹੋਰ ਕਾਰਜਾਂ ਵਿਚ ਪੰਜਾਬੀ ਨੂੰ ਦਿੱਤੀ ਜਾ ਰਹੀ ਪਹਿਲ ਸਦਕਾ ਇਸ ਕੋਸ਼ ਦਾ ਮਹੱਤਵ ਹੋਰ ਵੀ ਵੱਧ ਗਿਆ ਹੈ।

'ਪੰਜਾਬੀ-ਅੰਗਰੇਜ਼ੀ ਕੋਸ਼' ਦੀ ਲਗਾਤਾਰ ਆ ਰਹੀ ਮੰਗ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਪੰਜਾਬੀ ਕੋਸ਼ਕਾਰੀ ਵਿਭਾਗ ਵੱਲੋਂ ਇਸ ਕੋਸ਼ ਦੀ ਪਹਿਲੀ ਐਡੀਸ਼ਨ ਦੀ ਸੋਧ ਕਰਕੇ ਅਤੇ ਕੁਝ ਵਾਧੇ ਘਾਟੇ ਕਰਕੇ, ਦੂਜੀ ਐਡੀਸ਼ਨ ਤਿਆਰ ਕੀਤੀ ਗਈ ਹੈ। ਯਤਨ ਕੀਤਾ ਗਿਆ ਹੈ ਕਿ ਇਸ ਕੋਸ਼ ਵਿਚ ਵੱਧ ਤੋਂ ਵੱਧ ਸ਼ੁੱਧਤਾ, ਸਪਸ਼ਟਤਾ, ਸੰਖੇਪਤਾ ਅਤੇ ਸੰਪੂਰਨਤਾ ਆ ਸਕੇ। ਇਸ ਕੋਸ਼ ਦੀ ਸੁਧਾਈ ਦਾ ਕਾਰਜ ਪੰਜਾਬੀ ਕੋਸ਼ਕਾਰੀ ਵਿਭਾਗ ਦੇ ਅਧਿਆਪਨ ਅਮਲੇ ਨੇ ਨਿਸ਼ਚਿਤ ਸਮੇਂ ਵਿਚ ਪੂਰਾ ਕਰਕੇ ਜਸ ਖੱਟਿਆ ਹੈ।

ਅਸੀਂ ਡਾ. ਜੋਗਿੰਦਰ ਸਿੰਘ ਪੁਆਰ ਜੀ ਦੇ ਰਿਣੀ ਹਾਂ ਜਿਨ੍ਹਾਂ ਦੀ ਅਗਵਾਈ ਅਤੇ ਸਰਪ੍ਰਸਤੀ

ਸਦਕਾ ਇਹ ਕਾਰਜ ਜਲਦੀ ਹੀ ਨੇਪਰੇ ਚੜ੍ਹ ਸਕਿਆ ਹੈ। ਇੰਜ ਪੰਜਾਬੀ ਭਾਸ਼ਾ ਦੇ ਕੋਸ਼ਕਾਰੀ ਦੇ ਅਣਗੌਲੇ ਪਿੜ ਨੂੰ ਪੁੰਗਰਨ ਦਾ ਮੌਕਾ ਮਿਲ ਸਕਿਆ ਹੈ। ਮੇਜਰ ਗੁਰਮੁਖ ਸਿੰਘ (ਰਿਟਾ.) ਦਾ ਵੀ ਧੰਨਵਾਦ ਕਰਦੇ ਹਾਂ ਜੋ ਇਸ ਕੋਸ਼ ਵਿਚ ਸੋਧਾਂ ਕਰਨ ਵੇਲੇ ਸਮੇਂ-ਸਮੇਂ ਸਾਨੂੰ ਆਪਣੀ ਰਾਇ ਦਿੰਦੇ ਰਹੇ। ਪ੍ਰੋਫ਼ੈਸਰ ਗੁਲਵੰਤ ਸਿੰਘ ਜੀ ਅਤੇ ਸ੍ਰੀ ਜੀ. ਐਸ ਰਿਆਲ ਵੀ ਸਾਡੀ ਸਹਾਇਤਾ ਕਰਦੇ ਰਹੇ। ਇਨ੍ਹਾਂ ਦੇ ਅਸੀਂ ਸ਼ੁਕਰਗੁਜ਼ਾਰ ਹਾਂ। ਵਿਭਾਗ ਦੇ ਤਕਨੀਕੀ ਸਹਾਇਕ ਸ. ਕਰਮਜੀਤ ਸਿੰਘ ਨੇ ਤਕਨੀਕੀ ਪੱਖ ਤੋਂ ਕੋਸ਼ ਵਿਚ ਇਕਸਾਰਤਾ ਲਿਆਉਣ ਲਈ ਸ਼ਲਾਘਾਯੋਗ ਕੰਮ ਕੀਤਾ। ਸ. ਭੁਪਿੰਦਰ ਸਿੰਘ ਨੇ ਕੋਸ਼ ਦੇ ਪਰੂਫ਼ਾਂ ਨੂੰ ਬੜੇ ਗੌਹ ਨਾਲ ਪੜ੍ਹਿਆ ਅਤੇ ਵਿਭਾਗ ਦੇ ਹੋਰ ਸਟਾਫ਼ ਮੈਂਬਰ ਨਿਸ਼ਾਨ ਸਿੰਘ, ਅਨਵਰ ਚਿਰਾਗ ਅਤੇ ਨਾਗਰ ਸਿੰਘ ਨੇ ਇਸ ਕੰਮ ਵਿਚ ਜਿਸ ਮੇਲ-ਮਿਲਾਪ ਨਾਲ ਕੰਮ ਕੀਤਾ, ਉਸ ਦੀ ਪ੍ਰਸ਼ੰਸਾ ਕਰਨੀ ਯੋਗ ਬਣਦੀ ਹੈ।

ਇਸ ਕੋਸ਼ ਦੀ ਛਪਾਈ ਵਿਚ ਸ. ਹਜ਼ਾਰਾ ਸਿੰਘ, ਤਕਨੀਕੀ ਸਲਾਹਕਾਰ, ਪਬਲੀਕੇਸ਼ਨ ਬਿਊਰੋ ਨੇ ਨਿੱਜੀ ਦਿਲਚਸਪੀ ਲਈ ਅਤੇ ਇਸ ਦੀ ਸੁੰਦਰ ਛਪਾਈ ਕਰਵਾਈ। ਇਸ ਸਹਿਯੋਗ ਲਈ ਅਸੀਂ ਉਨ੍ਹਾਂ ਦੇ ਦਿਲੋਂ ਧੰਨਵਾਦੀ ਹਾਂ।

'ਪੰਜਾਬੀ-ਅੰਗਰੇਜ਼ੀ ਕੋਸ਼' ਦੀ ਦੂਜੀ ਸੋਧੀ ਐਡੀਸ਼ਨ ਪਾਠਕਾਂ ਨੂੰ ਪੇਸ਼ ਕਰਨ ਵਿਚ ਮੈਂ ਖ਼ੁਸ਼ੀ ਅਨੁਭਵ ਕਰ ਰਿਹਾ ਹਾਂ। ਆਸ ਕਰਦਾ ਹਾਂ ਕਿ ਪਾਠਕ ਇਸ ਦਾ ਸੁਆਗਤ ਕਰਨਗੇ ਅਤੇ ਇਸ ਬਾਰੇ ਉਸਾਰੂ ਸੁਝਾ ਸਾਨੂੰ ਭੇਜਣਗੇ।

**ਸ. ਸ. ਜੋਸ਼ੀ**
ਸੰਪਾਦਕ

ਪੰਜਾਬੀ ਕੋਸ਼ਕਾਰੀ ਵਿਭਾਗ,
ਪੰਜਾਬੀ ਯੂਨੀਵਰਸਿਟੀ
ਪਟਿਆਲਾ
ਜਨਵਰੀ, 1999

# FOREWORD

Basic material is urgently needed for the development of a language. Dictionaries of various types constitute the core of this material. As we live in a multilingual society, multilingual dictionaries are the need of the hour. A dictionary is useful not only for the translators and scholars but also for those who are to be initiated in the learning of a language. Bilingual dictionaries are a must if Punjabi is to cope with challenges and take on new responsibilities.

Punjabi is no longer confined to the political boundaries of a single state. It is being used almost all over the world. As a language, being used as a medium of instruction upto Postgraduate level in the colleges and Universities in the Punjab, as an official and court language at various levels and as a language of mass media, Punjabi was in dire need of a standard Punjabi-English Dictionary. The present dictionary is the first one in the series of bilingual dictionaries, being prepared by the Punjabi University, Patiala. English-Punjabi, Persian-Punjabi, Sanskrit-Punjabi, and Lahindi-Punjabi dictionaries are at various stages of preparation.

This dictionary was originally compiled by Major Gurmukh Singh (Retd.). The department of Punjabi Lexicography took up the task of getting it printed. I am glad to mention that the whole work, from rewriting the mansuscript to preparing the press copy and seeing the whole project through, was taken up on a war footing under the guidance of Prof. Mukhtiar Singh Gill and Prof. S. S. Joshi. The staff of various departments, namely, Lexicography, Linguistics and Punjabi Language, Punjabi Literary Studies and Punjabi Language Development lent a helping hand in completing this in a record time.

This dictionary, I am sure, will go a long way in promoting the development of Punjabi Language.

*Punjabi University, Patiala*
*December 21, 1994*

JOGINDER SINGH PUAR
*Vice-Chancellor*

# EDITORIAL

A dictionary occupies an important place in the basic materials needed for language learning and teaching. It is perhaps the only source of information regarding the richness of a language and its usages for most people. Among humans, language is the principal cultural tool and means of communication. It changes with the change of place and even in the same place with time. Every living language coins or adopts new words and idioms to meet various needss while some of the old ones which have become irrelevant are pushed out of use. In a way every new generation needs a fresh dictionary.

With rapid advances in the field of science and technology the whole globe has become a village like unit. People from different countries speaking different languages and following different cultural traditions are seen rubbing shoulders with one another. In India, which is a multilingual and multicultural society, bilingual dictionaries are the need of the hour. For historical reasons Punjab had and is still having close relations with the English speaking world. Even within India, in importance, English is second to none. It is a compulsory subject for under-graduates all over the country. The number of English-medium schools has been rising enormously. Students from Punjab often suffer from the lack of suitable vocabulary when it comes to expressing themselves in English. On the other hand people of the Punjabi origin settled in English speaking countries are worried about the fact that the new generation is being removed farther from their rich cultural and religious heritage to maintain cultural links. They need reference books that would supply meanings of Punjabi words and phrases in English. It is our hope that the present Punjabi-English Dictionary will go a long way in meeting these demands.

The present dictionary has been so designed as to be useful not only to Punjabi knowing scholars and translators but also to help English knowing learners of modern Punjabi language. It contains about forty thousand Punjabi words, phrases and idioms arranged in the order of Gurmukhi alphabet. A special feature of this Dictionary is the provision of pronunciation of the principal words using I.P.A. symbols modified according to typographical constrainsts. Punjabi being a tone language, where the accented syllable is also the tone onset syllable, high and low tones have been marked on the vowel of the accented syllable. There is a marked disparity between letter-sound correspondence in Punjabi. The pronunciation, enclosed in square brackets, is very near to the spoken form. Grammatical information including parts of speech, particle, inflextional form, number, gender etc., is given

with each word, phrase and idiom. Only nominative and substantive forms of verbs and masculine form of nouns and adjectives are generally given in the present work, unless otherwise indicated. In the case of nouns and adjectives where no gender is indicated, it is presumed that the form of adjective does not change with the gender.

This dictionary was compiled by Major Gurmukh Singh (Retd.). The University decided to publish this dictionary and to accomplish the task the Editors were given the responsibility of revising and up-dating the original manuscript. Not only the manuscript was revised but the pronunciation of principal Punjabi words was also provided in the modified I.P.A. by the editors, adding accent and diacritical marks wherever necessary.

The press copy had to be written by hand to meet the technical requirements of the press. Therefore, help from the academic staff of Anthropological Linguistics and Punjabi Language Department, some friends of the Punjabi Literary Studies Department, Punjabi Language Development Department, Calligraphists from the Degree section and other technical and non-teaching staff of the department of Punjabi Lexicography was obtained and is gratefully acknowledged.

This dictionary was printed on the basis of laser computer-typesetting under the guidance of Dr Hazara Singh, Technical Advisor, Publication Bureau, Punjabi University, Patiala. Without his deep personal interest, it was well nigh impossible for this project to be completed in such a short time.

We are indebted to our worthy Vice-Chancellor Dr Joginder Singh Puar who is singularly responsible not only for this dictionary but also for providing a new impetus to the development of Punjabi in all respects. The Punjabi University was established with the sole aim of developing Punjabi language, literature and culture and in all these spheres tremendous amount of work has been undertaken under the able guidance of Dr J. S. Puar, who is dedicated to the task of developing Punjabi. This dictionary could not see the light of the day but for his personal interest and daily monitoring of progress at various stages of its preparation. We are grateful to him.

This dictionary had to be sent to the press for publication to meet certain deadlines set by the University authorities. Therefore, it is but natural that certain errors may have escaped our notice. The users are requested to send their suggestions for further improvement and point out errors so that these can be removed in the next edition.

*Punjabi University, Patiala*
*December 21, 1994*

Mukhtiar Singh Gill
S. S. Joshi
Editors

# INSTRUCTIONS FOR USE

Principal words are arranged in alphabetical order and their pronunciation in modified I.P.A. is against each is square brackets.

The alphabetic order of the symbols used is as under :

| ***Gurmukhi*** | ***I. P. A.*** | ***Gurmukhi*** | ***I. P. A.*** |
|---|---|---|---|
| ਅ | ə | ਝ | c/j |
| ਆ | a | ਞ | ñ |
| ਇ | ɪ | ਟ | ṭ |
| ਈ | i | ਠ | ṭh |
| ਉ | ʊ | ਡ | ḍ |
| ਊ | u | ਢ | ṭ/ḍ |
| ਏ | e | ਣ | ṇ |
| ਐ | є | ਤ | t |
| ਓ | o | ਥ | th |
| ਔ | ɔ | ਦ | d |
| ਸ | s | ਧ | t/d |
| ਸ਼ | ṣ | ਨ | n |
| ਹ | h | ਪ | p |
| ਕ | k | ਫ | ph |
| ਖ | kh | ਫ਼ | f |
| ਖ਼ | x | ਬ | b |
| ਗ | g | ਭ | p/b |
| ਗ਼ | g̣ | ਮ | m |
| ਘ | k/g | ਯ | y |
| ਙ | ṅ | ਰ | r |
| ਚ | c | ਲ | l |
| ਛ | ch | ਲ਼ | ḷ |
| ਜ | j | ਵ | v |
| ਜ਼ | z | ੜ | ṛ |

Nasalisation symbols tippi 'ੰ' and bindi 'ਂ' are represented by the symbol ~ on top of the respective vowel symbol and low and high tones are shown by the signs ` and ´ respectively placed on the top of the vowel symbols.

---

adhak has been used to mark gemination of Punjabi consonant sounds other than nasals.

Sequence under each consonant is the letter without any symbol, then followed by vowel symbols ਮੁਕਤਾ (Null), 'ਾ', 'ਿ', 'ੀ', 'ੁ', 'ੂ', 'ੇ', 'ੈ', 'ੋ', and 'ੌ' in that order. Derivatives and idioms related to principal words are given again in an alpabetical order but without pronunciation in the I.P.A., under each, except where change of the pronunciation of the principal word occurs. In the later case they appear separately as principal words or phrases alongwith their correct pronunciation. The symbol ~ is used for the principal word. Synonyms are separated by commas and difference of connotation or consonance has been expressed by semicolon.

Two different expressions have been used to indicate relation to synonyms. "same as..." has been used to point out towards more commonly used in standard literary Punjabi for the given words. Where as "see...", is used for similar reference in the case of colloquial and dialectical usage uncommon in literary writing or against words from other language. "also..." has been used to point out literary spellings less commonly used.

# LIST OF ABBREVIATIONS

| | |
|---|---|
| *adj.* | adective |
| *adv.* | adverb |
| *arch.* | archaic |
| *aux. v.* | auxiliary verb |
| *cf.* | compare |
| *colloq.* | colloquial |
| *conj.* | conjunction |
| *con. v.* | conjunct verb |
| *cpd. v.* | compound verb |
| *depec.* | depreciatory or deprecatory |
| *dia.* | dialectical usage |
| *esp.* | especially |
| *f./fem.* | feminime gender |
| *fig.* | figurative usage |
| *geom.* | geometry |
| *gr.* | grammar |
| *interj.* | interjection |
| *lit.* | literally |
| *m.* | masculine gender |
| *maths.* | mathematics |
| *met.* | metaphoric usage |
| *n. f.* | noun, feminine |
| *n. m.* | noun, masculine |
| *ph.* | phrase |
| *pl.* | plural |
| *poet.* | poetic use |
| *prec.* | the principal word, derivative or phrase immediately preceding |
| *pref.* | prefix |
| *prep.* | preposition |
| *pron.* | pronoun |
| *suff.* | suffix |
| *usu.* | usually |
| *v. form.* | verb form |
| *v. i.* | verb, intransitive |
| *v. i. t.* | verb, intransitive as well as transitive |
| *v. t.* | verb, transitive |

# ੳ

ੳ [uṛa] *n.m.* first letter of Gurmukhi script used to form vowel ਉ /u/ as in pull, ਊ /u/ as in pool and ਓ /o/ as in pole

ਉਆਂ [uã] *n.f.* sound of infants' cry

ਉਸ [us] *pron.* that, he, she, it, in conjunctive modes of

~ ਦਾ his, her, its; also ਉਹਦਾ

~ ਨੂੰ him, her, it

~ ਨੇ he, she, it

ਉਸ਼ਕਲ [uṣkəl] *n.f.* incitement, instigation, prompting; impulse, sudden inclination to action

~ ਆਉਣੀ *con.v.* to feel impulse or urge to action

~ ਦੇਣੀ *con.v.* to incite, instigate, prompt, motivate, urge

ਉਸ਼ਟੰਡ [uṣṭə̃ḍ] *n.m.* stunt, hoax, sham, trick

ਉਸ਼ਟੰਡੀ [uṣṭə̃ḍi] *adj. m.* sham; trickster, hoaxer, impostor

ਉਸਤਤ/ਉਸਤਤੀ [ustət/ustəti] *n.f.* praise, admiration, compliment, tribute, eulogy, laudation, encomium, panegyric; orison, prayer, hymn

~ ਕਰਨੀ *con.v.* to praise, compliment, eulogise, laud, panegyrise; to pay tribute; to sing hymn or praises

ਉਸਤਰਾ [ustəra] *n.m.* razor; *fig.* a clever, smart or cunning person

~ ਫੇਰਨਾ *ph.* to shave; *fig.* to swindle, cheat, cozen, defraud

ਉਸਤਰਿਆਂ ਦੀ ਮਾਲ਼ਾ *ph.* a crown or bed of thorns, razor's edge, a difficult or hazardous job

ਉਸਤਾਦ [ustad] *n.m.* teacher, tutor, instructor, master, master craftsman *adj.* skilful, expert, adept, adroit, dexterous, proficient; clever, shrewd; swindler, crafty

ਉਸਤਾਦੀ [ustadi] *n.f.* mastery, skill, expertness, expertise, adeptness, adroitness, shrewdness, cunning, artfulness, craftiness

ਉਸ਼ਬਾ [uṣba] *n.m.* sarsaperilla

ਉਸਰਈਆ [usrəia] *n.m.* builder, maker, founder

ਉੱਸਰਨਾ [ussərna] *v.i.* to be built, come up, be constructed, grow, develop; to be strengthened or augmented

ਉੱਸਰਵਾਂ [ussərvã] *adj. m.* being built up, rising

ਉਸਰਵਾਉਣਾ [usərvauṇa] *v.t.* to get something built or constructed

ਉੱਸਲਵੱਟ [ussəḷvəṭṭ] *n.m.* wriggling or writhing motion, tossing and turning, uneasiness, restlessness

~ ਲੈਣੇ *con.v.* to toss and turn, wriggle and writhe, feel uneasy or restless, squirm

ਉਸ਼ਾ [uṣa] *n.f.* dawn, morning light, daybreak

ਉਸਾਰਨਾ [usarna] *v.t.* to build, construct, raise, build up; to strengthen, augment

ਉਸਾਰੀ [usari] *n.f.* process of ਉਸਾਰਨਾ, construction

ਉਸੇ [use] *pron.* he, she, himself, herself

ਉਸ਼ੇਰ [uṣer] *n.f.* dawn, morning light, daybreak

~ ਸਾਰ *adv.* at dawn, at daybreak

ਉਹ [ó] *pron.* he, she, it, they, that, those; same as ਉਸ, also ਓਹ

ਉਹ ਹੋ [ó ho] *interj.* oh!

ਉਹ ਜਾਣੇ [ó jaṇe] *interj.* never mind, it is all right, don't bother

ਉਹਨਾਂ [ónã] *pron.* they

ਉਕਸਾਉਣਾ [uksauṇa] *v.t.* to incite, excite,

instigate, encourage, abet, motivate, stimulate, prompt; to provoke

ਉਕਸਾਊ [uksau] *adj.* motivating, stimulating, inciting, exciting; provocative

ਉਕਸਾਹਟ [uksáṭ] *n.f.* incitement, instigation, provocation

ਉੱਕਣਾ [ukkəṇa] *v.i.* to overlook, omit, forget; to miss; to err, make a mistake, do something through forgetfulness or ignorance; also ਉੱਕ ਜਾਣਾ

ਉਕਤ [ukt] *adj.* the said, aforesaid, above mentioned, already mentioned

ਉਕਤਾਉਣਾ [uktauṇa] *v.i.* to be fed up, tired of, bored, sick of; to feel irked, irritated or exasperated; to lose interest; to become indifferent

ਉਕਤਾਹਟ [uktáṭ] *n.f.* boredom, exasperation

ਉਕਤੀ [ukti] *n.f.* speech, statement, saying, mark, aphorism

ਉਕਤੇਵਾਂ [uktevã] *n.m.* loss of interest, indifference

ਉੱਕਰਨਾ [ukkərna] *v.t.* to engrave, inscribe, carve, cut, chisel, chase, etch, tattoo

ਉੱਕਰਨੀ [ukkərni] *n.f.* burin

ਉੱਕਰਵਾਂ [ukkərvã] *adj.* engraved, inscribed, chiselled, etched, tattooed

ਉਕਰਵਾਉਣਾ [ukərvauṇa] *v.t.* to cause to be or to get engraved or inscribed

ਉਕਰਵਾਈ [ukərvai] *n.f.* process of or wages for ਉਕਰਵਾਉਣਾ

ਉਕਰਾਂ [ukrã] *adv.* similarly, as the same, in the same way; same as ਓਵੇਂ

ਉਕਰਾਉਣਾ [ukrauṇa] *v.t.* same as ਉਕਰਵਾਉਣਾ

ਉਕਰਾਈ [ukrai] *n.f.* process of, wages for ਉਕਰਾਉਣਾ

ਉਕਰੇਵਾਂ [ukrevã] *n.m.* engraving, etching

ਉੱਕੜ ਦੁੱਕੜ [ukkəṛ dukkəṛ] *adj.* see ਇੱਕੜ ਦੁੱਕੜ

ਉਕੜੂ [ukṛu] *adj.* bent or tilted forward; (as loaded cart) with more weight on the front part

ਉੱਕਾ [ukka] *adv.* at all; totally, wholly, completely; *usu.* ਉੱਕਾ ਨਹੀਂ – not at all

~ ਪੁੱਕਾ *adj. m.* nett (cost, price, bargain) without overhead or additional charges

ਉਕਾਉਣਾ [ukauṇa] *v.t.* to cause to miss, overlook or omit; *cf.* ਉੱਕਣਾ

ਉਕਾਈ [ukai] *n.f.* failure to act, error or fault of omission, default, oversight, error, mistake

ਉਕਾਬ [ukab] *n.m.* eagle

ਉਕਾਬੀ [ukabi] *adj.* eagle-like, aquiline, accipitrine, raptorial

ਉਕੇਰਾ [ukera] *n.m.* engraver, inscriber, etcher, tattooer, tattooist

ਉੱਖਣਨਾ [ukkhəṇna] *v.t.* same as ਉੱਕਰਨਾ

ਉੱਖਲ਼/ਉੱਖਲ਼ੀ [ukkhəḷ/ukkhəḷi] *n.m./n.f.* pit or mortar for pounding grain *esp.* paddy in

ਉੱਖੜਨਾ [ukkhəṛna] *v.i.* to get loose, dismantled. disjointed or unhinged; to be uprooted or pulled out; to become shaky or unsteady; to waver; to become unsettled (as in life or business)

ਉੱਖੜਵਾਂ [ukkhəṛvã] *adj.* detachable, loose, unfastened or disjointed

ਉਖੜਵਾਉਣਾ [ukhəṛvauṇa] *v.t.* to get or cause to be disjointed, dismantled or unhinged

ਉਖਾੜਨਾ/ਉਖੇੜਨਾ [ukhaṛna/ukheṛna] *v.t.* to disjoint, dismantle, dislocate, unhinge; to extract, uproot, pull-out; to unsettle; to cause to be diffident or waver

ਉਖਿਆਈ [ukhıai] *n.f.* same as ਔਖ

ਉੱਗਣਾ [uggəṇa] *v.i.* to germinate, sprout, grow; (for sun, moon, stars) to rise

ਉਗਮਣਾ [ugəmṇa] *v.i.* to rise, arise, appear; to emerge, emanate; to take birth

ਉਗਰ [ugər] *adj.* fierce, intense, wrathful, angry, violent, terrible, frightful

ਉਗਰਤਾ [ugərta] *n.f.* fierceness, ferocity, intensity, wrathfulness, terror.

frightfulness

**ਉੱਗਰਨਾ** [uggərna] *v.t.* to brandish, wave, display (blow or weapon) threateningly, tilt; *v.i.* to incline forward threateningly, take a threatening posture; to be desirous or anxious to do something

**ਉਗਰਪੰਥੀ** [ugərpə̃thi] *adj. n.m.* terrorist

**ਉਗਰਵਾਦ** [ugərvad] *n.m.* terrorism

**ਉਗਰਵਾਦੀ** [ugərvadi] *adj. & n.m.* terrorist

**ਉਗਰਾਹ** [ugrá] *v.form* imperative of ਉਗਰਾਹੁਣਾ, collect

**ਉਗਰਾਹੀ** [ugrái] *n.f.* collection (of donations or subscriptions); collection, realisation (of dues)

**ਉਗਰਾਹੁਣਾ** [ugráuṇa] *v.t.* to go round and collect (dues or donations)

**ਉਂਗਲ਼** [ũgəl] *n.f.* finger; toe, digit; dactyl; breadth of a finger as a unit of measurement approximately .75 inch

**ਉਗਲ਼ੱਛਣਾ** [ugḷəcchəṇa] *v.i.* to vomit, disgorge, throw out, spew; *fig.* to disclose, reveal (secret or misappropriated property)

**ਉੱਗਲ਼ਨਾ**[1] [uggəḷna] *v.t.* to disclose, reveal (a secret or misappropriated property)

**ਉੱਗਲ਼ਨਾ**[2] *v.i.* to come to surface as a result of rubbing, heating or fermenting

**ਉਂਗਲ਼ੀ** [ũgəḷi] *n.f.* same as ਉਂਗਲ

~ **ਕਰਨੀ** *ph.* to point out; to accuse

~ **ਦੇਣੀ** *ph.* to incite, instigate, abet; to provoke

~ **ਧਰਨੀ** *ph.* to select, choose

~ **ਨਾ ਚੁੱਕਣਾ** *ph.* to raise no objection, acquiesce

~ **ਫੜਨੀ** *ph.* to extend a helping hand, help, support (*usu.* in adversity)

~ **ਮੂੰਹ ਵਿਚ ਪਾਉਣੀ** *ph.* to wonder, be amazed, astonished or awe-struck

~ **ਲੈਣੀ** *ph.* to invite trouble, interfere unnecessarily, start unnecessary squabble

**ਉਂਗਲ਼ੀਆਂ ਤੇ ਨਚਾਉਣਾ** *ph.* to make a puppet or a fool of, make someone to sing to one's tune

**ਉਗਵਾਉਣਾ** [ugvauṇa] *v.t.* to get (plant or crop) grown or raised

**ਉਗਵਾਈ** [ugvai] *n.f.* wages for ਉਗਵਾਉਣਾ

**ਉਗਾਉਣਾ** [ugauṇa] *v.t.* to grow, raise, cultivate (plant or crop)

**ਉਗਾਹ** [ugá] *n.m. dia.* see ਗਵਾਹ

**ਉਗਾਹੀ** [ugái] *n.f. dia.* see ਗਵਾਹੀ

**ਉਗਾਲ਼ਦਾਨ** [ugaḷdan] *n.m.* spittoon, cuspidor

**ਉਗਾਲ਼ਨਾ** [ugaḷna] *v.t.* to bring or cause to come to surface; *cf.* ਉੱਗਲ਼ਨਾ[2]

**ਉਗਾਲ਼ੀ** [ugaḷi] *n.f.* cud; cud-chewing, ruminating, mastication

~ **ਕਰਨੀ**/~ **ਪੈਣਾ** *con.v.* to chew the cud, ruminate

**ਉਗੇਲ਼ਨਾ** [ugeḷna] *v.i.* same as ਉਗਾਲ਼ਨਾ

**ਉੱਘ ਸੁੱਘ** [úg súg] *n.f.* whereabouts, clue trace, news, information

~ **ਲੱਗਣੀ**/~ **ਮਿਲ਼ਣੀ** *con.v.* to get a clue

**ਉੱਘਰਨਾ** [úggərna] *v.t.* (for dues or donations) to be collected; *cf.* ਉਗਰਾਹੁਣਾ

**ਉੂੰਘਲ਼ਾਉਣਾ** [ũgḷàuṇa] *v.i.* to doze, drowse, be sleepy or drowsy, get to sleep lightly or fitfully, be somnolent

**ਉੂੰਘਲ਼ਾਹਟ/ਉੂੰਘਲ਼ਾਟਾ/ਉੂੰਘਲ਼ੇਟਾ/** [ũgḷàṭ/ ũgḷàṭa/ũgḷèṭa] *n.f./n.m./n.m.* drowse, drowsiness, sleepiness, dozing off, somnolence

**ਉਘੜ ਦੁਘੜ/ਉਘੜ ਦੁਘੜਾ** [úgəṛ dúgəṛ/ úgəṛ dúgəṛa] *adj./adj.m.* helter-skelter, in disorder, haphazard, disorderly, botchy, bungled

**ਉੱਘੜਨਾ** [úggəṛna] *v.i.* (for eyes) to open; to become distinct, legible or prominent; (for colour) to have a clear bright hue; (for secret, deceit, etc.) to be disclosed, come out

**ਉੱਘੜਵਾਂ** [úggəṛvã] *adj. m.* clear, distinctly visible, vivid, bright, conspicuous

**ਉੱਘਾ** [úgga] *adj. m.* prominent, well-known, leading, important, noted, celebrated, distinguished, eminent; notorious

**ਉਘਾੜਨਾ** [ugàṛna] *v.t.* to make clear, conspicuous, bright or vivid, (as

colour or impression); *cf.* ਉੱਘੜਨਾ

ਉਘੇੜਨਾ [ugèṛna] *v.t.* to open (eyes); to open (door, knife, etc.); to uncover, reveal (deceit, conspiracy, lie, etc.); *informal* to separate corn from cob

ਉੱਚ [ucc] *adj.* high, exalted, grand

ਉਚੱਕਪੁਣਾ [ucəkkpuṇa] *n.m.* rascality, villainy; roguery, knavery

ਉਚੱਕਾ [ucəkka] *n.m.* knave, rogue, thief, rascal, swindler, bad character, villain

ਉੱਚਤਮ [uccətəm] *adj.* highest, most exalted

ਉੱਚਤਰ [uccətər] *adj.* higher

ਉੱਚਤਾ [uccəta] *n.f.* highness, greatness, eminence, superiority

ਉਚਰ [ucər] *adv.* see ਉਚਿਰ

ਉਚਰਨਾ [ucərna] *v.i.* to say, utter, speak

ਉਚਰਿਤ [ucrɪt] *adj.* said, uttered, spoken, pronounced

ਉੱਚੜਨਾ [uccəṛna] *v.i.* to come off (as of skin or crust on wound); to be unstuck or separated

ਉੱਚੜ ਪੈੜੇ ਲੱਗਣੇ [uccəṛ pɛṛe ləggṇe] *ph.* to be uneasy, frisky or anxious

ਉੱਚੜਵਾਂ [uccəṛvã] *adj.m.* tending to come off, easily unstuck or separated

ਉੱਚਾ [ucca] *adj.m.* high, tall, lofty, elevated, exalted, eminent; loud; *adv.* up, high, aloft

~ ਸੁਣਨਾ *con.v.* to be hard of hearing

~ ਕਰਨਾ *con.v.* to heighten, raise

~ ਨੀਵਾਂ *adj.m.* uneven, rough, rugged

~ ਨੀਵਾਂ ਹੋਣਾ *ph.* to be uneven; to quarrel or pick up a quarrel

~ ਬੋਲਣਾ *ph.* to raise one's voice; to shout

ਉਚਾਈ [ucai] *n.f.* height, altitude, tallness, rise; pitch; eminence

ਉਚਾਟ [ucaṭ] *adj.* fed up, bored, satiated, dissatisfied, discontented

ਉਚਾਣ [ucaṇ] *n.f.* same as ਉਚਾਈ; rise, high ground, steepness

ਉਚਾਰਨ [ucarən] *n.m.* pronunciation, articulation, enunciation

ਉਚਾਰਨਾ/ਉਚਾਰਨ ਕਰਨਾ [ucarna/ucarən kərna] *v.i.t.* to enunciate, utter, articulate, recite, pronounce; to say, voice

ਉਚਾਵਾਂ [ucavã] *adj.m.* raised, tending to rise or go up; slanting; movable, portable

~ ਚੁੱਲ੍ਹਾ *ph. slang* fickle-minded, vacillating, wavering, indecisive

ਉਚਿਆਉਣਾ [ucɪauṇa] *v.t.* same as ਵਡਿਆਉਣਾ

ਉਚਿਆਈ [ucɪai] *n.f.* see ਉਚਾਈ; exaltedness, nobility, greatness

ਉਚਿਤ [ucɪt] *adj.* proper, befitting, correct, decorous, just, reasonable, right, relevant, adequate

ਉਚਿਤਤਾ [ucɪtəta] *n.f.* propriety, suitability, justness, relevance, adequacy, advisability

ਉਚਿਰ [ucɪr] *adv.* meanwhile, till then

ਉੱਚੀ [ucci] *n.f.* tweezers, pair of small forceps

ਉਚੇਚ [ucec] *n.m.* special effort to entertain, formality, ceremoniousness

ਉਚੇਚਾ [uceca] *adj.* special, particular, exclusive, unusual, ad hoc *adv.* specially, especially, particularly, as a formality

ਉਚੇਰਾ [ucera] *adj.m.* higher, taller, loftier, superior

ਉਚੇੜਨਾ [uceṛna] *v.t.* to pull apart, separate, detach

ਉੱਛਣਾ [ucchəṇa] *v.i.* (for mouth or tongue) to become coarse or blistered

ਉੱਛਲ਼ਣਾ [ucchəḷna] *v.i.* to jump, leap, hop; to overflow; to vomit, puke

~ ਕੁੱਦਣਾ *cpd.v.* to frolic, gambol, romp, frisk, caper, play

ਉਛਾਹ [uchá] *n.m.* see ਉਤਸ਼ਾਹ

ਉਛਾਲ਼ [uchaḷ] *n.m.* impulse, impulsion; buoyancy; overflow

~ ਕੇਂਦਰ *n.m.* centre of buoyancy

ਉਛਾਲ਼ਨਾ [uchaḷna] *v.t.* to throw upwards; toss, hurl, cause to spring; to eject; to expose, unmask, publicize with intent to defame

ਉਛਾਲ਼ਾ [uchaḷa] *n.m.* overflow, flood;

upward jerk
ਉਛਾਲ਼ੀ [ʊchaḷi] *n.f.* vomit, puke
~ ਆਉਣੀ *con.v.* to vomit, feel like vomiting, experience nausea
ਉਛਾੜ [ʊchaṛ] *n.m.* cover of pillow, quilt, mattress, bolster, etc.
~ ਚੜ੍ਹਾਉਣਾ *con.v.* to put, enclose or sheathe in ਉਛਾੜ
ਉਂਜ [ʊ̃j] *adv.* see ਉਂਵ
ਉਜੱਡ [ʊjəḍḍ] *adj.* uncultivated, uncouth, gross, crass, uncivilized, philistine, rustic; churlish, surly, gauche
~ ਵਿਅਕਤੀ *n.m.* churl, lout, oaf, curmudgeon, boor
ਉਜੱਡਪੁਣਾ [ʊjəḍḍpʊṇa] *n.m.* rusticity, gaucherie, crassness
ਉਜ਼ਰ [ʊzər] *n.m.* objection, plea, excuse
~ ਕਰਨਾ *con.v.* to object, advance excuse or plea, raise objection
ਉਜਰਤ [ʊjrət] *n.f.* wage, wages, payment for work or service, remuneration, charges, fee
ਉਜ਼ਰਦਾਰੀ [ʊzərdari] *n.f.* expression or registration of ਉਜ਼ਰ especially in a court
ਉੱਜਲ [ʊjjəl] *adj.* bright, shining, clean
~ ਦੀਦਾਰ *adj.* of blessed mien
ਉੱਜੜਨਾ [ʊjjəṛna] *v.i.* to be ruined, destroyed, deserted or badly damaged; to become homeless, destitute, penniless; to be displaced, uprooted; to perish
ਉਜੜਵਾਉਣਾ [ʊjəṛvaʊṇa] *v.t.* to cause ruin or destruction through someone, abet ruin or destruction
ਉਜਾਗਰ [ʊjagər] *adj.* revealed, manifest; well-known, famous
~ ਹੋਣਾ *con.v.* to be revealed; to become manifest, readily perceptible, clear; to become well-known or famous
~ ਕਰਨਾ *con.v.* to reveal; to make clearly or widely known; to bring out
ਉਜਾਲ਼ਾ [ʊjaḷa] *n.m.* light, radiance; dawn, daybreak
ਉਜਾੜ [ʊjaṛ] *n.f.* desolation, devastation, ruin; desolate place, wasteland
ਉਜਾੜਨਾ [ʊjaṛna] *v.t.* to ruin, destroy, devastate, damage, lay waste, vandalize; to squander
ਉਜਾੜਾ [ʊjaṛa] *n.m.* devastation, ruination, vandalism; damage (to crop)
~ ਕਰਨਾ *con.v.* to cause damage (to crop)
ਉਜਾੜੂ [ʊjaṛu] *adj.* squanderer, wastrel, spendthrift; prodigal
ਉਜ਼ੂ [ʊzu] *n.m.* see ਵੁਜ਼ੂ
ਉਂਵ [ʊ̃j] *adv.* that way; by the way; in fact, as a matter of fact; but
~ ਹੀ *adv.* just for nothing, casually, without specific motive or purpose
ਉੱਠ[1] [ʊṭṭh] *n.m. dia.* see ਊਠ
ਉੱਠ[2] *v.form of* ਉੱਠਣਾ, stand up, rise
~ ਖਲੋਣਾ/~ ਬਹਿਣਾ *cpd.v.* same as ਉੱਠਣਾ
~ ਜਾਣਾ *ph.* to die, pass away
ਉੱਠਣ ਬਹਿਣ [ʊṭṭhən bɛ́ṇ] *n.m.* company; close acquaintance
ਉੱਠਣਾ [ʊṭṭhəṇa] *v.i.* to rise, get up, stand up to wake, waken, awaken, become awake
ਉਠਵਾਉਣਾ [ʊṭhvaʊṇa] *v.t.* to cause or to get to be awakened; to get something lifted, carried, cleared or removed
ਉਠਵਾਈ [ʊṭhvai] *n.f.* wages for ਉਠਵਾਉਣਾ, portage
ਉਠਾ [ʊṭha] *v.form.* imperative of ਉਠਾਉਣਾ; *n.m.* abscess
~ ਉੱਠਣਾ *con.v.* for abscess to appear
ਉਠਾਉਣਾ [ʊṭhaʊṇa] *v.t.* same as ਚੁੱਕਣਾ; to awake, awaken, rouse; to have or assist someone to stand up
ਉਠਾਈਗੀਰ [ʊṭhaigir] *n.m.* pilferer, petty thief
ਉਠਾਲ਼ਾ [ʊṭhaḷa] *n.m.* last (funeral) rites, obsequies, last prayers
ਉੱਡ [ʊḍḍ] *v.form.* imperative of ਉੱਡਣਾ, fly
~ ਉੱਡ ਕੇ *ph.* eagerly, enthusiastically, fervently

~ ਜਾਣਾ *cpd v.* to fly away, flee; to disappear; (for colour) to bleach, fade; to evaporate

**ਉਡਣ ਖਟੋਲਾ** [uḍəṇ khəṭola] *n.m.* a glider or an airborne vehicle in Indian mythology

**ਉੱਡਣਾ**[1] [uḍḍəṇa] *v.i.* to fly, soar, glide or float in air; to evaporate; to vanish, disappear; to bleach

**ਉੱਡਣਾ**[2] *adj.m.* swift, quick in movements, agile, nimble, volatile, flighty; (for colour) likely to fade, not fast

**ਉੱਡ ਪੁੱਡ ਜਾਣਾ/ਉੱਡ ਪੁੱਡਣਾ** [uḍḍ puḍḍ jaṇa/uḍḍ puḍḍəṇa] *v.i.* see ਉੱਡਣਾ; ਉੱਡਣਾ *adj.m.* a mild abuse

**ਉਡਦੀ ਉਡਦੀ/ਉਡਦੀ ਖਬਰ** [uḍdi-uḍdi/uḍdi-khəbər] *n.f.* rumour, gossip; hearsay, unconfirmed news or report

**ਉਡਵਾ** [uḍva] *v.form* imperative of ਉਡਵਾਉਣਾ; cause or get to fly or assist in winnowing

**ਉਡਵਾਉਣਾ** [uḍvauṇa] *v.t.* to get something flown or birds scared away; to get (colour) bleached; to get (threshed harvest) winnowed

**ਉਡਵਾਈ** [uḍvai] *n.f.* wages for winnowing

**ਉਡਾਉਣਾ** [uḍauṇa] *v.t.* to fly (kite, aircraft etc.); to cause to fly; to scare away (birds); to bleach (colour); to squander, waste, dissipate; to winnow; to cross, delete (figures while simplifying fractions); to blow up (with explosive); to abolish (post)

**ਉਡਾਊ** [uḍau] *adj.* spendthrift, prodigal, extravagant

**ਉਡਾਈ** [uḍai] *n.f.* process of, wages for ਉਡਾਉਣਾ

**ਉਡਾਣ/ਉਡਾਰੀ** [uḍaṇ/uḍari] *n.f.* flight, air sortie, take-off

**ਉਡਾਰੂ**[1] [uḍaru] *n.m.* flier, pilot, aviator

**ਉਡਾਰੂ**[2] *adj.* wayward, wilful, wanderer, vagabond; also ਉਡਾਰ

**ਉਡਾਵਾ** [uḍava] *n.m.* winnower

**ਉਡੀਕ** [uḍik] *n.f.* waiting, wait, expectation, anticipation

**ਉਡੀਕਣਾ** [uḍikəṇa] *v.i.* to wait (for), await, expect; also ਉਡੀਕ ਕਰਨੀ

**ਉਡੀਕਵਾਨ** [uḍikvan] *adj.* waiting, expectant

**ਉਣ** [uṇ] *v.form* imperative of ਉਣਨਾ, knit, weave, string

**ਉਣੰਜਵਾਂ** [uṇə̃jvā̃] *adj. m.* forty-ninth

**ਉਣੰਜਾ** [uṇə̃ja] *adj.* forty-nine

**ਉਣੰਜੀਂ** [uṇə̃jī] *adv.* for Rs. 49

**ਉਣਤਾਲ਼ੀ** [uṇtaḷi] *adj.* thirty-nine

**ਉਣਤਾਲ਼ੀਂ** [uṇtáḷī] *adv.* for Rs. 39

**ਉਣਤਾਲ਼ੀਵਾਂ** [uṇtāḷivā̃] *adj. m.* thirty-ninth

**ਉਣਤੀ** [uṇti] *n.f.* process, design or pattern of knitting, texture

**ਉਣੱਤੀ** [uṇətti] *adj.* twenty-nine

**ਉਣੱਤੀਂ** [uṇə́ttī] *adv.* for Rs. 29

**ਉਣੱਤੀਵਾਂ** [uṇə́ttivā̃] *adj.m.* twenty-ninth

**ਉਣਨਾ** [uṇna] *v.t.* to knit; to weave; to string (cot)

**ਉਣਵਾਂ** [uṇvā̃] *adj. m.* knit, knitted, woven

**ਉਣਵਾਉਣਾ** [uṇvauṇa] *v.t.* to get something knit, strung or woven; to assist in knitting or weaving or stringing

**ਉਣਵਾਈ** [uṇvai] *n.f.* process of, wages for ਉਣਨਾ

**ਉਣੱਤਰ** [uṇə̀ttər] *adj.* sixty-nine

**ਉਣੱਤਰਵਾਂ** [uṇə̀ttərvā̃] *adj. m.* sixty-ninth

**ਉਣੱਤਰੀਂ** [uṇə̀ttərī] *adv.* for Rs. 69

**ਉਣਾਉਣਾ** [uṇauṇa] *v.t.* same as ਉਣਵਾਉਣਾ

**ਉਣਾਈ** [uṇai] *n.f.* same as ਉਣਵਾਈ

**ਉਣਾਸੀ** [uṇasi] *adj.* seventy-nine

**ਉਣਾਸੀਂ** [uṇasī] *adv.* for Rs. 79

**ਉਣਾਸੀਵਾਂ** [uṇasivā̃] *adj. m.* seventy-ninth

**ਉਣਾਹਠ** [uṇáṭh] *adj.* fifty-nine

**ਉਣਾਹਠਵਾਂ** [uṇáṭhvā̃] *adj.m.* fifty-ninth

**ਉਣਾਹਠੀਂ** [uṇáṭhī] *adv.* for Rs. 59

**ਉਣਾਨ੍ਵਵਾਂ** [uṇánvā̃] *adj.m.* eighty-ninth

**ਉਣਾਨ੍ਵੀਂ** [uṇánvī] *adv.* for Rs. 89

**ਉਣਾਨਵੇਂ** [uṇanvẽ] *adj.* eighty-nine

**ਉਣੀਂਦਾ** [uṇīda] *n.m.* same as ਅਨੀਂਦਾ

**ਉਤਸਰਜਨ** [utsərjən] *n.m.* secretion; excretion

**ਉਤਸਵ** [utsəv] *n.m.* auspicious

occasion, festival, festivity, funfare

ਉਤਸ਼ਾਹ [utṣá] *n.m.* zeal, enthusiasm, ardour, verve, eagerness, avidity; incentive, inspiration, motivation; also ਉਤਸਾਹ

~ ਦੇਣਾ/~ ਵਧਾਉਣਾ *con.v.* to encourage, enthuse, inspire; to cheer, buck up

ਉਤਸ਼ਾਹਹੀਣ [utṣáhiṇ] *adj.* apathetic, impassive, dull

ਉਤਸ਼ਾਹਜਨਕ [utṣájənək] *adj.* inspiring, motivating, animating, encouraging

ਉਤਸ਼ਾਹਿਤ [utṣahɪt] *adj.* encouraged, motivated, inspired

ਉਤਸ਼ਾਹੀ [utṣái] *adj.* same as ਉਤਸ਼ਾਹਜਨਕ; inspired, motivated, eager, avid, active

ਉਤਸੁਕ [utsuk] *adj.* eager, keen, desirous, avid; curious

ਉਤਸੁਕਤਾ [utsukta] *n.f.* eagerness, keenness, avidity, curiosity

ਉਤਕੰਠਾ [utkə̃ṭha] *n.f.* longing, craving, impatience

ਉਤਕਰਖ [utkərkh] *n.m.* climax, culmination; creation, expansion; also ਉਤਕਰਸ਼, ਉਤਕਰਸ਼ਨ or ਉਤਕਰਖਣ

ਉਤਨਾ [utna] *adj.m.* see ਓਨਾ

ਉਤਪਤੀ [utpəti] *n.m.* creation, genesis, birth, origin, procreation, emanation, production, growth; also ਉਤਪੱਤੀ

ਉਤਪੰਨ [utpə̃nn] *adj.* created, born, produced

~ ਹੋਣਾ *con.v.* to emanate, grow, come forth, appear, take birth

~ ਕਰਨਾ *con.v.* to create, produce, grow, generate, engender, breed

ਉਤਪਰੇਰਕ [utpərerək] *n.m.* catalyst

ਉਤਪਾਦਕ [utpadək] *n.m.* producer, grower; *adj.* productive, fertile

ਉਤਪਾਦਕਤਾ [utpadəkta] *n.f.* productivity

ਉਤਪਾਦਨ [utpadən] *n.m.* production, produce, output

ਉਤਪਾਦਿਤ [utpadɪt] *adj.* produced, manufactured, created

ਉਤਭੁਜ [utpùj] *adj.* terrigenous, abiogenetic; *n.m.* one of the four classes of created things in Indian philosophy as distinct from ਅੰਡਜ, ਜੇਰਜ and ਸੇਤਜ; vegetation and minerals

ਉੱਤਮ [uttəm] *adj.* best, superior, superb, excellent; perfect, ideal

~ ਪੁਰਖ *n.m.* first person, noble person

ਉੱਤਮਤਾ/ਉੱਤਮਤਾਈ [uttəmta/uttəmtai] *n.f.* goodness, superiority, excellence

ਉੱਤਰ[1] [uttər] *n.m.* north

ਉੱਤਰ[2] *pref. adj.* indicating later

~ ਅੱਧ/ਉਤਰਾਰਧ *n.m.* later half or part of book

~ ਅਧਿਕਾਰ *n.m.* inheritance; right of succession

~ ਅਧਿਕਾਰੀ *n.m.* heir, inheritor, successor

~ ਪਦ *adj. m.* (*maths*) consequent

ਉੱਤਰ[3] *n.m.* answer, reply

~ ਦੇਣਾ *con.v.* to answer, reply, give ਉੱਤਰ, respond to

ਉੱਤਰ[4] *v.form.* imperative of ਉੱਤਰਨਾ; come down

ਉੱਤਰਦਾਇਕ/ਉੱਤਰਦਾਈ [uttərdaɪk/uttərdai] *adj.* responsible, accountable, answerable

ਉੱਤਰਦਾਇਕਤਾ/ਉੱਤਰਦਾਇਤਵ [uttərdaɪkta/uttərdaɪtəv] *n.f. n.m.* responsibility, onus, burden, accountability

ਉੱਤਰਨਾ [uttərna] *v.i.* to come down, descend, alight, dismount, disembark, land, debus, detrain; to arrive, halt, encamp; (for colour) to fade, bleach, blanch, pale; (for fever or intoxication) to lessen, come down, become less, subside, abate; (for river, water level, flood) to ebb, subside, recede; (for weather or season) to befall, commence

ਉਤਰਵਾਉਣਾ/ਉਤਰਾਉਣਾ [utərvauṇa/utrauṇa] *v.t.* to get or assist in something brought, taken or carried down

ਉਤਰਾਈ [utrai] *n.f.* descent, downward, slope, declivity; wages for unloading, unloading charges; *cf.* ਉਤਰਾਉਣਾ

ਉਤਰਾ ਚੜ੍ਹਾ [utra cəṛà] *n.m.* ebb and flow; ups and downs, rise and fall;

fluctuation; vicissitudes

ਉੱਤਰੀ [uttəri] *adj.* northern

~ ਧਰੁ *n.m.* north pole

ਉੱਤਲ [uttəl] *adj.* convex

ਉੱਤਲਤਾ [uttəlta] *n.m.* convexity

ਉਤਲਾ [utla] *adj. m.* upper, overhead; additional; topmost; *fig.* God

~ ਪੁਤਲਾ *adj. m.* additional, ancillary; supervisory (work or duty)

ਉਤਲੇ ਮਨੋਂ [utle mənõ] *adv.* half-heartedly; not seriously, insincerely, perfunctorily

ਉਤਲੇਰਾ [utlera] *adj.m.* upper, comparati-vely or slightly higher

ਉਤਾਂ/ਉਤਾਂਹ/ਉਤਾਂਹਾਂ [utã/utã́/utãhã] *adv.* up, upwards, above, aloft

ਉਤਾਉਲਾ [utaula] *adj. m.* anxious, eager, impatient, rash, zealous

ਉਤਾਰ [utar] *n.m.* subsiding; ebb, decline, fall, reduction; antidote; *v.form* imperative of ਉਤਾਰਨਾ, bring down

~-ਚੜ੍ਹਾ *n.m.* same as ਉਤਰਾ ਚੜ੍ਹਾ; loading -unloading; (of voice or sound) modulation

ਉਤਾਰਨਾ [utarna] *v.t.* to unload, bring down, put down, assist in coming down or dismounting; to take off, remove (as clothes); to make a copy

ਉਤਾਰਾ¹ [utara] *n.m.* copy, facsimile

ਉਤਾਰਾ² *n.m.* arrival and accommodation, lodging, sojourn, encampment

~ ਕਰਨਾ *con.v.* to stay, sojourn; to prepare a copy

~ ਕਰਾਉਣਾ *con.v.* to lodge, accommodate; to get a copy made

ਉਤਾਰੂ [utaru] *adj.* poised, ready, bent upon

ਉਤਾਵਲਾ [utavla] *adj.m.* same as ਉਤਾਉਲਾ, eager, anxious

ਉਤਾੜ [utaṛ] *n.m.* right or upper side of a river, upland; *cf.* ਹਿਠਾੜ

ਉੱਤੂ¹ [uttu] *n.m.* plaiting, puckering, crumping, gathering into ornamental folds, such fold or frill

ਉੱਤੂ² *n.m. dia.* see ਉਥਾਕ

ਉੱਤੂਗਰ [uttugər] *n.m.* professional who makes ornamental folds or frills

ਉੱਤੂਗਰੀ [uttugəri] *n.f.* skill or craft of ਉੱਤੂਗਰ

ਉੱਤੇ [utte] *prep. adv.* on, upon, above, over

ਉਤੇਜਕ [utejək] *adj. & n.m.* provocative, exciting, stimulating, exacerbating; stimulant, stimulus, motivator

ਉਤੇਜਨਾ [utejna] *n.m.* provocation, excitement, stimulation, motivation exacerbation

ਉਤੇਜਿਤ [utejɪt] *adj.* provoked, excited, agitated

ਉੱਤੋਂ¹ [uttõ] *adv.* from above; off; on top of it

ਉੱਤੋਂ² *n.m. dia.* see ਉਥਾਕ

ਉੱਤੋੜਿੱਤੀ [uttoṛɪtti] *adv.* in quick succession, one after the other, successively

ਉਥੱਲ [uthəll] *v.form* imperative of ਉਥੱਲਣਾ, turn over

~-ਪੁਥੱਲ *n.f.* state of being topsy-turvy, welter, higgledy - piggledy or jumbled, confusion; turmoil, disturbance, confusion, chaos

ਉਥੱਲਣਾ [uthəlləṇa] *v.t.* to turn over or upside down

ਉਥਾਈਂ [uthaĩ] *adv. dia.* there itself, exactly there, at that very place

ਉਥਾਨ [uthan] *n.m.* rise, progress, development

ਉਥਾਨਕਾ [uthanka] *n.f.* preface, foreword, prologue, introduction, prelude, prolegomenon

ਉੱਥੂ [utthu] *n.m.* paroxysmal cough caused by choking of esophagus

~ ਆਉਣਾ *con.v.* to suffer from ਉੱਥੂ

ਉੱਥੇ [utthe] *adv.* see ਓਥੇ

ਉੱਥੋਂ [utthõ] *adv.* see ਓਥੋਂ

ਉਦਘਾਟਨ [udgàṭən] *n.m.* inauguration, opening ceremony

~ ਕਰਨਾ *con.v.* to inaugurate, declare open

ਉਦਘਾਟਨੀ [udgàṭəni] *adj.* inaugural

ਉਦਭਵ [udpə̀v] *n.m.* birth, origin, rise

ਉੱਦਮ [uddəm] *n.m.* impulse to exert oneself, endeavour, effort; enterprise, industry
~ ਕਰਤਾ *n.m.* enterpreneur
~ ਕਰਨਾ *con.v.* to exert oneself, strive, make effort
ਉਦਮਣ/ਉੱਦਮੀ [udməṇ/uddəmi] *adj.f./adj.m.* enterprising, energetic, active, industrious; *n.m.* enterpreneur
ਉਦਯੋਗ [udyog] *n.m.* enterprise, industry, manufacture, manufacturing unit
ਉਦਯੋਗਸ਼ਾਲਾ [udyogṣala] *n.f.* factory, workshop, mill
ਉਦਯੋਗਪਤੀ [udyogpəti] *n.m.* industrialist
ਉਦਯੋਗਵਾਦ [udyogvad] *n.m.* industrialism, policy of industrialisation
ਉਦਯੋਗਵਾਦੀ [udyogvadi] *adj.* protagonist of a policy of industrialisation
ਉਦਯੋਗਿਕ/ਉਦਯੋਗੀ [udyogik/udyogi] *adj.* industrial
ਉਦਯੋਗੀਕਰਨ [udyogikərn] *n.m.* industrialisation
ਉਦਰ [udər] *n.m.* stomach, abdomen, belly; womb
~ ਸੰਬੰਧੀ *adj.* stomachic, stomachical, gastric, abdomenal
~ ਪੂਰਤੀ *n.f.* subsistence, modest living
ਉਦਰੇਵਾਂ [udrevã] *n.m.* homesickness, lonesomeness, nostalgia
ਉਦਾਸ [udas] *adj.* sad, dejected, depressed, sorrowful, lonesome, gloomy, sombre, morose, melancholy
ਉਦਾਸੀ[1] [udasi] *n.f.* sadness, dejection, depression, sorrow, lonesomeness, moroseness, melancholy; any of the long travels of Guru Nanak Dev
ਉਦਾਸੀ[2] *n.m.* a religious sect of Sikh or Hindu monks; a member of this sect
ਉਦਾਸੀਨ[1] [udasin] *adj.* same as ਉਦਾਸੀ[1] cool or indifferent to mundane attachment, detached, apathetic
ਉਦਾਸੀਨ[2] *n.m.* same as ਉਦਾਸੀ[2]
ਉਦਾਸੀਨਤਾ [udasinta] *n.f.* indifference, apathy, non-attachment
ਉਦਾਹਰਨ [udărən] *n.f.* example, instance, illustration, allegory
ਉਦਾਤ [udat] *adj.* sublime; acutely accentuated, sharply intoned
~ ਕਰਨਾ *con.v.* to sublimate; to accentuate
ਉਦਾਤੀਕਰਨ [udatikərn] *n.m.* sublimation; accentuation
ਉਦਾਰ [udar] *adj.* liberal, catholic, broadminded, humane, tolerant; generous, benevolent
ਉਦਾਰਚਿੱਤ [udarcitt] *adj.* same as ਉਦਾਰ
ਉਦਾਰਤਾ [udarta] *n.f.* broadmindedness, humaneness, generosity, liberality
ਉਦਾਰਵਾਦ [udarvad] *n.m.* liberalism
ਉਦਾਰਵਾਦੀ [udarvadi] *adj.* liberal, moderate, liberalist
ਉਦਾਲ਼ਾ [udaḷa] *n.m.* surroundings environment, neighbourhood
ਉਦਾਲ਼ੇ [udaḷe] *adv.* around, all around
ਉਦਿਆਨ [udian] *n.m.* garden; orchard; forest
ਉੱਦੀਪਨ [uddipən] *n.m.* stimulus, act of exciting, invigorating or exhilarating; stimulant, exhilarant; origin, start, rise, development (of power, movement, etc.)
ਉਦੇ [ude] *n.m.* rise, emergence, appearance
~ ਹੋਣਾ *con.v.* to rise, appear, emerge, particularly of sun or moon
ਉਦੇਸ਼ [udeṣ] *n.m.* aim, object, purpose, goal, objective
~ ਵਾਕ *n.m.* motto
ਉਦੇਸ਼ਵਾਦ [udeṣvad] *n.m.* teleology, teleologism
ਉਦੇਸ਼ਵਾਦੀ [udeṣvadi] *adj.* teleologic, teleological, teleologist
ਉਦੇਸ਼ਾਤਮਿਕ [udeṣatmik] *adj.* purposive, pertaining to ਉਦੇਸ਼; tendentious
ਉਦੋਂ [udõ] *adv. dia.* see ਓਦੋਂ
ਉਦੋਂਕਣਾ/ਉਦੋਂਕਾ [udokəṇa/udoka] *adv.* since then
ਉੱਧਰ [úddər] *adv. dia.* see ਓਧਰ
ਉਧਰਨ [údərən] *n.m.* same as ਉੱਧਾਰ
ਉਧਰਨਾ [údərna] *v.i.* to be liberated,

redeemed, attain spiritual bliss or salvation

ਉੱਧਲ਼ਨਾ [úddəl̤na] *v.i.* of women to elope; also **ਉੱਧਲ ਜਾਣਾ**

ਉੱਧੜ [úddəṛ] *v.form* imperative of ਉੱਧੜਨਾ

ਉੱਧੜ ਗੁਧੜਾ [úddəṛ gúdəṛa] *adj.m.* entangled, snarled; ragged

ਉੱਧੜਨਾ [úddəṛna] *v.i.* to be unstitched, unsewn, un-seamed, unstrung

ਉੱਧੜਵਾਂ [úddəṛvã] *adj. m.* poorly sewn or stitched, easy to unstitch

ਉਧੜਵਾਉਣਾ/ਉਧੜਾਉਣਾ [údəṛvauṇa/ údəṛàuṇa] *v.t.* to get something unstitched; *cf.* ਉਧੇੜਨਾ

ਉਧੜਾਈ [udṛài] *n.f.* process of unstitching; wages for ਉਧੜਾਉਣਾ

ਉਧਾਰ [udàr] *n.m.* loan, debt, credit; *adj.* on loan, loaned

~ ਕਰਨਾ *con.v.* to promise to pay later

~ਦੇਣਾ *con.v.* to lend, loan; to sell on credit

~ ਲੈਣਾ *con.v.* to borrow; to buy on credit

ਉੱਧਾਰ [uddàr] *n.m.* liberation, salvation, redemption, emancipation

~ ਹੋਣਾ *con.v.* to be liberated

~ ਕਰਨਾ *con.v.* to liberate, save, emancipate; to edify

ਉਧਾਰਾ [udàra] *adj.m.* borrowed; loaned, on loan

ਉਧਾਲ਼ਨਾ [udàl̤na] *v.t.* to abduct, kidnap (a woman)

ਉਧਾਲ਼ਾ [udàl̤a] *n.m.* abduction, elopement, kidnapping; a woman kidnapped, abducted or eloped

ਉਧੇੜ [udèṛ] *v.form.* imperative of ਉਧੇੜਨਾ; unstitch

ਉਧੇੜਨਾ [udèṛna] *v.t.* to unstitch, unsew; to unravel, untwist, disentangle, unweave

ਉਧੇੜਬੁਣ [udèṛbuṇ] *n.m.* perplexity, dilemma, anxious thought, worry, indecision

ਉੱਨ [unn] *n.f.* wool, woollen yarn; fleece

ਉੱਨਤ [unnət] *adj.* improved, advanced, developed

ਉੱਨਤੀ [unnəti] *n.f.* improvement, advance, progress, development

~ ਕਰਨਾ *con.v.* to progress, develop, rise; flourish, thrive, make progress, improve, increase

ਉਨੱਤੀ [unətti] *adj.* same as ਉਣੱਤੀ, twenty nine

ਉੱਨਤੀਸ਼ੀਲ [unnətiṣil] *adj.* developing, progressing, progressive

ਉਨਤੋਦਰ [untodər] *adj.* convex

ਉਨਤੋਦਰਤਾ [untodərta] *n.f.* convexity

ਉਨਮਤ [unmət] *adj.* intoxicated; crazy, frenzied; insane

ਉਨਮਾਦ [unmad] *n.m.* intoxication; ecstasy, frenzy; insanity

ਉਨਮੁਖ [unmukh] *adj.* inclined, disposed towards; eager, intent, prone

ਉਨਮੁਖਤਾ [unmukhta] *n.f.* inclination; proneness

ਉਨਮੂਲਨ [unmulən] *n.m.* eradication, rooting out, extermination, destruction

ਉੱਨਾ [unna] *adj.m.dia.* see ਓਨਾ

ਉੱਨਾਬ [unnab] *n.m.* jujube tree, *Zizyphus;* fruit of jujube

ਉਨਾਬੀ [unabi] *adj.* maroon

ਉੱਨੀ [unni] *adj.* nineteen

ਉੱਨ੍ਹੀਂ [únnĩ] *adv.* for Rs.19

ਉੱਨ੍ਹੀਵਾਂ [únnivã] *adj.m.* nineteenth; also ਉਨ੍ਹੀਆਂ

ਉਪ [up] *pref.* denoting subordinate position or post

ਉਪਸਹਾਇਕ [upsàɪk] *adj.* deputy, assistant

ਉਪਸਥਿਤ [upəsthɪt] *adj.* present

ਉਪਸਥਿਤੀ [upəsthɪti] *n.f.* presence, attendance

ਉਪਸਮਿਤੀ [upsəmɪti] *n.f.* sub-committee

ਉਪਸਮੂਹ [upsəmú] *n.m.* (*maths*) subset

ਉਪਸਰਗ [upsərg] *n.m.* suffixed preposition such as, ਨੇ, ਨੂੰ, ਵਿਚ, ਵੱਲ

ਉਪਸਿਧਾਂਤ [upsɪdẫt] *n.m.* corollary

ਉਪਹਾਸ [uphas] *n.m.* ridicule, mockery, derision, jest, fun

~ ਕਰਨਾ *v.t.* to ridicule, mock, deride, make fun of, jeer at

